# ਸੰਥਿਆ – ਲਾਂਵਾਂ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| **ਸੂਹੀ ਮਹਲਾ ੪ ॥** | | |
| ਹਰਿ ਪਹਿਲੜੀ ਲਾਵ, ਪਰਵਿਰਤੀ ਕਰਮ ਦ੍ਰਿੜਾਇਆ, ਬਲਿ ਰਾਮ ਜੀਉ ॥ | ਲਾਂਵ | ੧. "ਬਲਿ ਰਾਮ ਜੀਉ" ਦਾ ਉਚਾਰਨ "ਬਲਿਰਾਮ" ਨਹੀਂ ਕਰਨਾ। "ਬਲਿ ਰਾਮ ਜੀਉ ਦਾ ਭਾਵ ਹੈ ਕਿ ਮੈਂ ਰਾਮ ਜੀਉ ਤੋਂ ਬਲਿ ਹਾਂ ਭਾਵ ਸਦਕੇ ਹਾਂ। |
| ਬਾਣੀ ਬ੍ਰਹਮਾ ਵੇਦੁ, ਧਰਮੁ ਦ੍ਰਿੜਹੁ, ਪਾਪ ਤਜਾਇਆ, ਬਲਿ ਰਾਮ ਜੀਉ ॥ | | ਗੁਰਬਾਣੀ ਹੀ ਗੁਰਸਿਖਾਂ ਵਾਸਤੇ ਬ੍ਰਹਮੇ ਦਾ ਵੇਦੁ ਹੈ; ਤੇ ਬਾਣੀ ਵਿਚ ਦ੍ਰਿੜਾਇਆ ਧਰਮ ਦ੍ਰਿੜ ਕਰੋ, ਪਾਪ ਨੂੰ ਤਜਣਾ ਕਰੋ। |
| ਧਰਮੁ ਦ੍ਰਿੜਹੁ, ਹਰਿ ਨਾਮੁ ਧਿਆਵਹੁ, ਸਿਮ੍ਰਿਤਿ ਨਾਮੁ ਦ੍ਰਿੜਾਇਆ ॥ | | ੧. ਧਰਮ ਦ੍ਰਿੜਣ ਦਾ ਮਤਲਬ ਹੈ "ਹਰਿ ਨਾਮੁ ਧਿਆਵਹੁ" ਅਤੇ ਸਿਮ੍ਰਿਤਿ ਦਾ ਪੜਨਾ ਤੇ ਮੰਨਣਾ ਵੀ ਗੁਰਸਿਖਾਂ ਵਾਸਤੇ ਨਾਮ ਨੂੰ ਦ੍ਰਿੜ ਕਰਨਾ ਹੀ ਹੈ।<br>੨. ਇਹ ਅਰਥ ਬੜਾ ਅਵੈੜਾ ਅਤੇ ਗੁਰਮਤਿ ਪ੍ਰਤੀਕੂਲ ਹੈ ਕਿ ਸਿਮ੍ਰਤੀਆਂ ਨੇ ਵੀ ਨਾਮ ਹੀ ਦ੍ਰਿੜ ਕੀਤਾ ਹੈ। ਸਿਮ੍ਰਤੀਆਂ ਅਤੇ ਸ਼ਾਸਤ੍ਰਾਂ ਨੂੰ ਤਾਂ ਸੱਚੇ ਨਾਮ ਦੀ ਉੱਕਾ ਹੀ ਸਾਰ ਨਹੀਂ ਹੈ। |
| ਸਤਿਗੁਰੁ ਗੁਰੁ ਪੂਰਾ ਆਰਾਧਹੁ, ਸਭਿ ਕਿਲਵਿਖ ਪਾਪ ਗਵਾਇਆ ॥ | | ਪੂਰੇ ਸਤਿਗੁਰ ਨੂੰ ਆਰਾਧੋ (ਨਾਮ ਜਪ ਕੇ) ਤੇ ਇਸ ਬਿਧਿ ਸਭ ਕਿਲਵਿਖ ਪਾਪ ਗਵਾ ਲਓ। |
| ਸਹਜ ਅਨੰਦੁ ਹੋਆ ਵਡਭਾਗੀ, ਮਨਿ ਹਰਿ ਹਰਿ ਮੀਠਾ ਲਾਇਆ ॥ | ਵਡਭਾਗੀਂ | ੧. (ਪਾਪਾਂ ਦਾ ਬਿਨਾਸ਼ ਹੋਣ ਤੋਂ ਬਾਅਦ) ਵੱਡੇ ਭਾਗਾਂ ਕਰਕੇ ਸਹਜ ਹੀ ਅਨੰਦ ਹੋਇਆ ਹੈ (ਭਾਵ ਅਨੰਦੁ ਦੀ ਪ੍ਰਾਪਤੀ ਹੁੰਦੀ ਹੈ) ਅਤੇ ਮਨ ਵਿਚ ਨਾਮ ਜਪਣਾ (ਹਰਿ ਹਰਿ ਕਰਨਾ) ਮਿੱਠਾ ਲਗਣ ਲੱਗ ਪੈਂਦਾ ਹੈ।<br>੨. ਇਥੇ "ਸਹਜ" ਨਾਂਵ ਨਹੀਂ ਹੈ ਬਲਕਿ ਕਿਰਿਆ-ਵਿਸ਼ੇਸ਼ਣ ਹੈ। ਇਹ ਅਰਥ ਨਹੀਂ ਹੈ ਕਿ ਸਹਜ ਅਤੇ ਅਨੰਦੁ ਪ੍ਰਾਪਤ ਹੋਏ ਹਨ ਕਿਉਂਕਿ 'ਸਹਜ' ਦੇ ਅਖੀਰ ਵਿਚ ਔਂਕੜ ਨਹੀਂ ਹੈ। ਸੋ ਇਥੇ ਅਰਥ ਹੈ ਕਿ ਸਹਜ ਹੀ ਅਨੰਦੁ ਹੋਇਆ ਹੈ (ਵੱਡੇ ਭਾਗਾਂ ਕਰਕੇ)। |
| ਜਨੁ ਕਹੈ ਨਾਨਕੁ, ਲਾਵ ਪਹਿਲੀ, ਆਰੰਭੁ ਕਾਜੁ ਰਚਾਇਆ ॥੧॥ | ਲਾਂਵ | |
| ਹਰਿ ਦੂਜੜੀ ਲਾਵ, ਸਤਿਗੁਰੁ ਪੁਰਖੁ ਮਿਲਾਇਆ, ਬਲਿ ਰਾਮ ਜੀਉ ॥ | ਲਾਂਵ | |
| ਨਿਰਭਉ, ਭੈ ਮਨੁ ਹੋਇ, ਹਉਮੈ ਮੈਲੁ ਗਵਾਇਆ, ਬਲਿ ਰਾਮ ਜੀਉ ॥ | | ਮਨ ਭੈ ਵਲੋਂ ਨਿਰਭਉ ਹੋ ਜਾਂਦਾ ਹੈ ਤੇ ਹਉਮੈ ਮੈਲ ਗਵਾ ਲੈਂਦਾ ਹੈ; ਮੈਂ ਸਦਕੇ ਹਾਂ ਰਾਮ ਜੀ ਤੋਂ। |

| ਸੰਥਿਆ – ਲਾਂਵਾਂ | | |
|---|---|---|
| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
| ਨਿਰਮਲੁ ਭਉ ਪਾਇਆ, ਹਰਿ ਗੁਣ ਗਾਇਆ, ਹਰਿ ਵੇਖੈ ਰਾਮੁ ਹਦੂਰੇ ॥ | | ਜਦੋਂ ਹਰੀ ਦਾ ਅਦਬ ਰੂਪੀ ਨਿਰਮਲ ਭਉ ਅੰਦਰ ਪੈਦਾ ਹੋ ਗਿਆ ਅਤੇ ਹਰਿ ਗੁਣ ਗਾਵਣੇ ਕੀਤੇ ਤਾਂ ਹਰਿ ਰਾਮ ਨੂੰ ਹਜ਼ੂਰ (ਨਿਕਟਿ ਹੀ) ਦੇਖ ਲਿਆ। |
| ਹਰਿ ਆਤਮ ਰਾਮੁ ਪਸਾਰਿਆ ਸੁਆਮੀ, ਸਰਬ ਰਹਿਆ ਭਰਪੂਰੇ ॥ | | |
| ਅੰਤਰਿ ਬਾਹਰਿ ਹਰਿ ਪ੍ਰਭੁ ਏਕੋ, ਮਿਲਿ ਹਰਿਜਨ, ਮੰਗਲ ਗਾਏ ॥ | | |
| ਜਨ ਨਾਨਕ ਦੂਜੀ ਲਾਵ ਚਲਾਈ, ਅਨਹਦ ਸਬਦ ਵਜਾਏ ॥੨॥ | ਲਾਂਵ | |
| ਹਰਿ ਤੀਜੜੀ ਲਾਵ, ਮਨਿ ਚਾਉ ਭਇਆ ਬੈਰਾਗੀਆ, ਬਲਿ ਰਾਮ ਜੀਉ ॥ | ਬੈਰਾਗੀਆਂ | ਬੈਰਾਗੀਆ = ਬੈਰਾਗੀਆਂ ਦੇ ਮਨ ਵਿਚ ਚਾਉ ਭਇਆ। ਬੈਰਾਗੀਆ ਦਾ ਉਚਾਰਨ "ਬੈਰਾਗੀਆਂ" ਹੈ ਕਿਉਂਕਿ ਇਕ ਤਾਂ ਇਹ ਸ਼ਬਦ ਬਹੁਵਚਨ ਹੈ ਤੇ ਦੂਸਰਾ ਇਸ ਦੇ ਅੱਗੇ "ਦੇ" ਸੰਬੰਧਕੀ ਪਦ ਲੁਪਤ ਹੈ। |
| ਸੰਤ ਜਨਾ ਹਰਿ ਮੇਲੁ, ਹਰਿ ਪਾਇਆ ਵਡਭਾਗੀਆ, ਬਲਿ ਰਾਮ ਜੀਉ ॥ | ਜਨਾਂ, ਵਡਭਾਗੀਆਂ | ੧. ਵਡਭਾਗੀਆ = ਵਡਭਾਗੀਆ ਦਾ ਉਚਾਰਨ "ਵਡਭਾਗੀਆਂ" ਹੈ ਕਿਉਂਕਿ ਇਕ ਤਾਂ ਇਹ ਸ਼ਬਦ ਬਹੁਵਚਨ ਹੈ ਤੇ ਦੂਸਰਾ ਇਸ ਦੇ ਅੱਗੇ ਸੰਬੰਧਕੀ ਪਦ ਲੁਪਤ ਹੈ।<br>੨. ਜਿਨਾਂ ਦਾ ਹਰਿ ਦੇ ਸੰਤ ਜਨਾਂ ਨਾਲ ਮੇਲੁ ਹੁੰਦਾ, ਉਹਨਾਂ ਵਡਭਾਗੀਆਂ ਨੇ ਹੀ ਹਰਿ ਪਾਇਆ ਹੈ। |
| ਨਿਰਮਲੁ ਹਰਿ ਪਾਇਆ, ਹਰਿ ਗੁਣ ਗਾਇਆ, ਮੁਖਿ ਬੋਲੀ ਹਰਿ ਬਾਣੀ ॥ | | |
| ਸੰਤ ਜਨਾ, ਵਡਭਾਗੀ ਪਾਇਆ, ਹਰਿ ਕਥੀਐ ਅਕਥ ਕਹਾਣੀ ॥ | ਜਨਾਂ, ਵਡਭਾਗੀਂ, ਅਕੱਥ | ੧. ਸੰਤ ਜਨਾਂ ਰਾਹੀਂ ਵਡਭਾਗੀਆਂ ਨੇ ਹਰੀ ਨੂੰ ਪਾ ਲਿਆ ਹੈ, ਇਸ ਕਰਕੇ ਹਰਿ ਨਾਮ ਰੂਪੀ ਅਕੱਥ ਕਹਾਣੀ ਕਥਦੇ ਰਹਿਣਾ ਚਾਹੀਦਾ ਹੈ ਭਾਵ ਨਾਮ ਜਪਦੇ ਰਹਿਣਾ ਚਾਹੀਦਾ ਹੈ। |
| ਹਿਰਦੈ, ਹਰਿ ਹਰਿ ਹਰਿ ਧੁਨਿ ਉਪਜੀ, ਹਰਿ ਜਪੀਐ ਮਸਤਕਿ ਭਾਗੁ ਜੀਉ ॥ | | ਲਗਾਤਾਰ ਜਪਣ ਨਾਲ, ਹਿਰਦੇ ਵਿਚ ਨਾਮ ਦੀ ਧੁਨਿ ਉਪਜ ਪੈਂਦੀ ਹੈ ਪਰ ਇਸ ਤਰਾਂ ਤਾਂ ਹੀ ਜਪੀਦਾ ਹੈ ਜੇਕਰ ਮਸਤਕ ਤੇ ਭਾਗ ਲਿਖਿਆ ਹੋਵੇ। |
| ਜਨੁ ਨਾਨਕੁ ਬੋਲੇ ਤੀਜੀ ਲਾਵੈ, ਹਰਿ ਉਪਜੈ ਮਨਿ ਬੈਰਾਗੁ ਜੀਉ ॥੩॥ | ਲਾਂਵੈ | |
| ਹਰਿ ਚਉਥੜੀ ਲਾਵ, ਮਨਿ ਸਹਜੁ ਭਇਆ, ਹਰਿ ਪਾਇਆ, ਬਲਿ ਰਾਮ ਜੀਉ ॥ | ਲਾਂਵ | |
| ਗੁਰਮੁਖਿ ਮਿਲਿਆ ਸੁਭਾਇ ਹਰਿ, ਮਨਿ ਤਨਿ ਮੀਠਾ ਲਾਇਆ, ਬਲਿ ਰਾਮ ਜੀਉ ॥ | | ੨. ਗੁਰਮੁਖਿ ਦਾ ਭਾਵ ਗੁਰੂ ਦੀ ਰਾਹੀਂ।<br>੨. ਗੁਰੂ ਦੀ ਰਾਹੀਂ ਸੁਭਾਇ ਹੀ (ਭਾਵ ਸੁਭਾਵਕ ਹੀ) ਹਰਿ ਮਿਲ ਪਿਆ ਹੈ; ਇਸ ਮਿਲਾਪ ਨੇ ਮਨ ਤੇ ਤਨ ਵਿਚ ਅਨੋਖਾ ਮਿੱਠਾ ਰਸ ਲਾ ਦਿਤਾ ਹੈ; ਮੈਂ ਰਾਮ ਜੀ ਤੋਂ ਸਦਕੇ ਹਾਂ। |

| ਸੰਥਿਆ – ਲਾਂਵਾਂ | | |
|---|---|---|
| **ਗੁਰਬਾਣੀ ਪਾਠ** | **ਉਚਾਰਨ ਸੇਧ** | **ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ** |
| ਹਰਿ ਮੀਠਾ ਲਾਇਆ, ਮੇਰੇ ਪ੍ਰਭ ਭਾਇਆ, ਅਨਦਿਨੁ ਹਰਿ ਲਿਵ ਲਾਈ ॥ | | |
| ਮਨ ਚਿੰਦਿਆ ਫਲੁ ਪਾਇਆ ਸੁਆਮੀ, ਹਰਿ ਨਾਮਿ, ਵਜੀ ਵਾਧਾਈ ॥ | | ਹਰਿ ਨਾਮ ਰਾਹੀਂ ਮਨ ਚਿੰਦਿਆ ਫਲ ਪਾਇਆ ਹੈ ਤੇ ਮਨ ਵਿਚ ਵਾਧਾਈ ਦੇ ਵਾਜੇ ਵੱਜੇ ਹਨ। |
| ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ, ਧਨ ਹਿਰਦੈ ਨਾਮਿ ਵਿਗਾਸੀ ॥ | | ਇਹ ਕਾਰਜ ਹਰਿ ਪ੍ਰਭ ਠਾਕੁਰ ਨੇ ਹੀ ਰਚਾਇਆ ਹੈ ਕਿ ਜੀਵ-ਇਸਤ੍ਰੀ (ਧਨ) ਦੇ ਹਿਰਦੇ ਵਿਚ ਨਾਮ ਰਾਹੀਂ ਪ੍ਰਕਾਸ਼ ਹੋਇਆ ਹੈ ਤੇ ਇਸ ਕਰਕੇ ਉਹ ਵਿਗਾਸੀ ਹੈ ਭਾਵ ਅਨੰਦਿਤ ਹੋਈ ਹੈ। |
| ਜਨੁ ਨਾਨਕੁ ਬੋਲੇ ਚਉਥੀ ਲਾਵੈ, ਹਰਿ ਪਾਇਆ ਪ੍ਰਭੁ ਅਵਿਨਾਸੀ ॥੪॥੨॥ | ਲਾਂਵੈ, ਅਵਿਨਾਸ਼ੀ | |